

ੴ ਸਤਿਗੁਰ ਪ੍ਰਸਾਦਿ ॥



# ਗੁਰੂ ਨਾਨਕ ਦੇਵ ਮਿਸ਼ਨ

ਅਤੇ

ਇਸ ਅਧੀਨ ਚਲ ਰਹੇ ਹੋਰ ਟਰੱਸਟ

# ਕਦੋਂ, ਕਿਉਂ ਅਤੇ ਕਿਵੇਂ

ਵਿਸ਼ੇਸ਼ ਸਹਿਯੋਗ :
**ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ**
**ਪਟਿਆਲਾ ।**

**ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)**
**(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)**

1997
ਗੁਰੂ ਨਾਨਕ ਦੇਵ ਮਿਸ਼ਨ ਲੜੀ—464

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1, ਢਿੱਲੋਂ ਮਾਰਗ, ਭੁਪਿੰਦਰ ਨਗਰ ਪਟਿਆਲਾ ।

ਮੁੱਲ : 4-00 ਰੁਪਏ

# ਗੁਰੂ ਨਾਨਕ ਦੇਵ ਮਿਸ਼ਨ

ਹਰ ਕੰਮ ਦਾ ਆਪਣਾ ਆਪਣਾ ਕਾਰਜ ਖੇਤਰ ਹੁੰਦਾ ਹੈ, ਜਿਸ ਖੇਤਰ ਅੰਦਰ ਘਾਲੀ ਘਾਲਣਾ ਹੀ ਉਸ ਕੰਮ ਦੀ ਸਫਲਤਾ ਦੀ ਜ਼ਾਮਨ ਹੁੰਦੀ ਹੈ । ਫਿਰ ਜਿਸ ਕਾਰਜ ਦਾ ਬੇਸ (ਨੀਂਹ) ਮਜ਼ਬੂਤ ਹੋਵੇ ਉਸ ਉਪਰ ਉਸਾਰੀ ਬੇਖਟਕੇ ਕੀਤੀ ਜਾਂਦੀ ਹੈ । ਗੁਰੂ ਨਾਨਕ ਦੇਵ ਮਿਸ਼ਨ ਦੀ ਸਥਾਪਨਾ ਸਿੱਖ ਧਰਮ ਅਤੇ ਸਿੱਖ ਕਲਚਰ ਦੇ ਪ੍ਰਸਾਰ ਦੇ ਉਦੇਸ਼ ਨਾਲ ਹੋਈ ਸੀ ਅਤੇ ਇਸ ਦਾ ਸਾਧਨ ਸੀ ਛੋਟੇ ਛੋਟੇ ਟ੍ਰੈਕਟ ਪ੍ਰਕਾਸ਼ਤ ਕਰਨਾ । ਸੋ ਸਵਾਲ ਪੈਦਾ ਹੋਇਆ ਕਿ ਜਿਸ ਸਿੱਖ ਦੇ ਧਰਮ ਤੇ ਕਲਚਰ ਨੂੰ ਪ੍ਰਸਾਰਨਾ ਹੈ ਉਸ ਸਿੱਖ ਦੀ ਵਿਲੱਖਣਤਾ ਕਿਸ ਗੱਲ ਵਿਚ ਹੈ ਅਤੇ ਉਹ ਹੋਰ ਧਰਮਾਂ ਤੇ ਕਲਚਰਜ਼ ਤੋਂ ਨਿਆਰਾ ਕਿਵੇਂ ਹੈ ? ਇਸ ਵਿਚਾਰ ਨੇ ਆਪੇ ਦੀ ਪਰਖ ਦੀ ਪ੍ਰੇਰਨਾ ਦਿੱਤੀ ਅਤੇ ਸੁਭਾਵਕ **'Why Am I A Sikh ?'** (ਮੈਂ ਸਿੱਖ ਕਿਉਂ ਹਾਂ) ਦਾ ਫੁਰਨਾ ਹੋਇਆ, ਜਿਸ ਦਾ ਉਤਰ ਹੀ ਮਿਸ਼ਨ ਦਾ ਅਰੰਭਕ ਲੇਖ ਬਣਿਆ ਅਤੇ ਇਸਨੇ ਮਿਸ਼ਨ ਸੀਰੀਜ਼ ਦੇ ਨੰਬਰ ਇਕ ਅਤੇ ਦੋ ਦਾ ਰੂਪ ਧਾਰ ਲਿਆ । ਇਹ ਸੀ ਬੇਸ ਜਿਸ ਉਪਰ ਮਿਸ਼ਨ ਦਾ ਕਾਰਜ ਖੇਤਰ ਉਲੀਕਿਆ ਗਿਆ ਅਤੇ ਇਸ ਤੇ ਕਦਮ ਬਾ ਕਦਮ ਤੁਰਣਾ ਸ਼ੁਰੂ ਹੋਇਆ । ਇਉਂ ਤੁਰਦੇ ਹੋਏ ਅੱਜ 1997 ਨੂੰ ਤਕਰੀਬਨ 34 ਸਾਲ ਹੋ ਗਏ ਹਨ ਜਿਸ ਸਮੇਂ ਅੰਦਰ ਮਿਸ਼ਨ ਨਿਰੰਤਰ ਆਪਣੀ ਚਾਲੇ ਚਲਦਾ ਆਇਆ ਹੈ ਤੇ ਜਿਸ ਦਾ ਵਿਸਤਾਰ ਅਸੀਂ ਅੱਜ ਆਪਣੇ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ ਪ੍ਰੰਤੂ ਇਸ ਵਿਚ ਮਿਸ਼ਨ ਨੂੰ ਕਿੰਨੀ ਸਫਲਤਾ ਹੋਈ ਹੈ, ਇਸ ਦਾ ਅਨੁਮਾਨ ਅਸੀਂ ਮਿਸ਼ਨ ਦੇ ਪਾਠਕਾਂ ਤੇ ਛਡਦੇ ਹਾਂ ।

ਮਿਸ਼ਨ ਦੀ 34ਵੀਂ ਵਰ੍ਹੇ ਗੰਢ ਅੱਜ ਤੋਂ ਕੁਝ ਮਹੀਨੇ ਪਿਛੋਂ ਅਥਵਾ 26 ਜੁਲਾਈ 1997 ਨੂੰ ਆ ਰਹੀ ਹੈ । ਸਾਨੂੰ ਅੱਜ ਸੋਚਣ ਦੀ ਲੋੜ ਹੈ ਕਿ ਅਸੀਂ ਇਸ ਨੂੰ ਕਿਵੇਂ ਮਨਾਉਣਾ ਹੈ । ਕੀ ਪਾਠਕ ਇਸ ਪਰਥਾਏ ਆਪਣੇ ਸੁਝਾਉ ਲਿਖ ਭੇਜਣਗੇ ?

ਜੇ ਅਸੀਂ ਗੁਰੂ ਨਾਨਕ ਦੇਵ ਮਿਸ਼ਨ ਮਹਿਲ ਦੀ ਉਸਾਰੀ ਇਸੇ ਲਗਨ ਨਾਲ ਕਰਦੇ ਗਏ ਤਾਂ ਸਤਿਗੁਰੂ ਦੀ ਅਪਾਰ ਬਖਸ਼ਿਸ਼ ਸਦਕਾ ਮਿਸ਼ਨ ਆਪਣੀ ਗੋਲਡਨ, ਡਾਇਮੰਡ ਅਤੇ ਪਲੈਟੀਨਮ ਜੁਬਲੀਆਂ ਵੀ ਮਨਾਇਗਾ । ਨਿਸ਼ਚਾ ਧਾਰੋ :

**ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ**

# ਗੁਰੂ ਨਾਨਕ ਦੇਵ ਮਿਸ਼ਨ

ਪਟਿਆਲਾ ਨਿਵਾਸੀ ਕੁਝ ਸੱਜਣਾਂ ਦੇ ਆਪਸੀ ਵਿਚਾਰ ਉਪਰੰਤ ਗੁਰੂ ਨਾਨਕ ਦੇਵ ਮਿਸ਼ਨ ਦੀ ਸਥਾਪਨਾ 26 ਜੁਲਾਈ 1963 ਨੂੰ ਮਨੁੱਖ ਮਾਤਰ ਨੂੰ ਸਿੱਖ ਰਹਿਣੀ (**Sikh way of life**), ਸਿੱਖ ਸਿਧਾਂਤ, ਪਰੰਪਰਾ ਅਤੇ ਸਿੱਖ ਇਤਿਹਾਸ (**Sikh principles, tradition and Sikh history**) ਦੀ ਜਾਣਕਾਰੀ ਦੇਣ ਲਈ ਕੀਤੀ ਗਈ ਸੀ। ਇਸ ਦਾ ਸਾਧਨ ਪੰਜਾਬੀ, ਅੰਗ੍ਰੇਜ਼ੀ ਤੇ ਹਿੰਦੀ ਵਿਚ ਛੋਟੇ ਛੋਟੇ ਟ੍ਰੈਕਟ ਅਤੇ ਪੁਸਤਕ ਪ੍ਰਕਾਸ਼ਤ ਕਰਨਾ ਮਿਥਿਆ ਗਿਆ ਸੀ। ਆਮ ਤੌਰ ਤੇ ਇਕ ਟ੍ਰੈਕਟ ਵਿਚ ਇਕ ਹੀ ਵਿਸ਼ੇ ਤੇ ਵਿਚਾਰ ਪ੍ਰਗਟਾਏ ਜਾਂਦੇ ਹਨ। ਕਾਰਜ ਦਾ ਆਰੰਭ '**Why am I a Sikh**' ਦੇ ਉਤਰ ਨਾਲ ਅੰਗ੍ਰੇਜ਼ੀ ਤੇ ਪੰਜਾਬੀ ਵਿਚ ਅਗਸਤ 1963 ਵਿਚ ਕੀਤਾ ਗਿਆ ਸੀ ਜੋ ਕਈ ਵਾਰ ਛਪਿਆ ਅਤੇ ਦੇਸ ਤੇ ਪਰਦੇਸਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਵੰਡਿਆ ਗਿਆ, ਬਲਕਿ ਬੀ.ਬੀ.ਸੀ. ਲੰਡਨ ਨੇ ਆਗਿਆ ਪ੍ਰਾਪਤ ਕਰਕੇ ਇਸ ਦਾ ਕੁੱਝ ਹਿੱਸਾ ਆਪਣੇ ਵਲੋਂ ਵੀ ਪ੍ਰਕਾਸ਼ਤ ਕੀਤਾ। ਇਸ ਤਰ੍ਹਾਂ ਇਹ ਸਿਲਸਿਲਾ ਜਾਰੀ ਹੋ ਗਿਆ ਜੋ ਸਾਲਾਨਾ ਛੇ ਟ੍ਰੈਕਟਾਂ ਦੀ ਗਿਣਤੀ ਤੋਂ ਵੱਧਦਾ ਵੱਧਦਾ 1988 ਵਿਚ ਅਠਾਰਾਂ ਟ੍ਰੈਕਟ ਸਾਲਾਨਾ ਪ੍ਰਕਾਸ਼ਤ ਕਰਨ ਤੱਕ ਜਾ ਪੁਜਾ ਜੋ ਹੁਣ ਘਟੋ ਘੱਟ 10 ਟ੍ਰੈਕਟ ਪ੍ਰਤੀ ਸਾਲ ਰਖਿਆ ਗਿਆ ਹੈ। ਕਈ ਵਾਰ ਇਹ ਗਿਣਤੀ ਵੀਹ ਤੋਂ ਵੀ ਵੱਧ ਗਈ ਸੀ। ਜੁਲਾਈ 1997 ਤੱਕ ਅਥਵਾ 34 ਸਾਲਾਂ ਵਿਚ ਇਹ ਮਿਸ਼ਨ 470 ਤੋਂ ਵੱਧ ਟ੍ਰੈਕਟ ਅਤੇ ਅੱਠ ਵਡੇਰੀਆਂ ਪੁਸਤਕਾਂ—ਕਈਆਂ ਦੀਆਂ ਵਧੇਰੀਆਂ ਛਾਪਾਂ ਵੀ-ਪ੍ਰਕਾਸ਼ਤ ਕਰ ਚੁੱਕਾ ਹੋਵੇਗਾ। ਵੱਡੀਆਂ ਪੁਸਤਕਾਂ ਅਕਸਰ ਪਹਿਲੋਂ ਪ੍ਰਕਾਸ਼ਤ ਹੋਏ ਕੁੱਝ ਟ੍ਰੈਕਟਾਂ ਦਾ ਸੰਗ੍ਰਹਿ ਹੀ ਹੁੰਦੀਆਂ ਹਨ।

ਗੁਰੂ ਨਾਨਕ ਦੇਵ ਮਿਸ਼ਨ ਨੇ ਆਪਣੇ ਜੀਵਨ ਕਾਲ ਦੇ ਪਹਿਲੇ ਕੁਝ ਸਾਲ ਨਿਰੋਲ ਸਿੱਖ ਵਿਚਾਰਧਾਰਾ-ਨਾਮ ਬਾਣੀ, ਸਿਮਰਨ, ਗੁਰ ਸ਼ਬਦ ਦੇ ਅਰਥ ਬੋਧ ਅਤੇ ਪੁਰਾਤਨ ਅਤੇ ਨਵੀਨ ਸਿੱਖ ਇਤਿਹਾਸ ਸੰਬੰਧੀ ਲਿਖਣ ਅਤੇ ਪ੍ਰਕਾਸ਼ਨ ਤੱਕ ਹੀ ਆਪਣੇ ਆਪ ਨੂੰ ਸੀਮਤ ਰਖਿਆ ਸੀ ਸਿਵਾਏ 1978 ਵਿਸਾਖੀ ਦੇ ਦਿਨ ਨਿਰੰਕਾਰੀਆਂ ਹਥੋਂ ਗੁਰੂ ਕੇ ਕੀਰਤਨੀ 13 ਗੁਰਸਿੱਖਾਂ ਦੇ ਮਾਰੇ ਜਾਣ ਤੇ ਸ. ਕਪੂਰ ਸਿੰਘ ਆਈ.ਸੀ.ਐਸ. ਦੇ ਲੇਖ '**Sikhism and Nirankari Movement**' ਮਿਸ਼ਨ ਸੀਰੀਜ਼ 162 ਹੇਠ ਪ੍ਰਕਾਸ਼ਤ ਕਰਨ ਦੇ, ਜਿਸ ਵਿਚ ਸਮੇਂ ਦੀ ਭਾਰਤ ਸਰਕਾਰ ਦੀ ਸਿੱਖਾਂ ਪ੍ਰਤੀ ਘਿਨਾਉਣੀ ਨੀਤੀ ਦੀ ਸਪੱਸ਼ਟ ਝਲਕ ਪੈਂਦੀ

ਸੀ । ਇਸ ਨੀਤੀ ਦਾ ਪ੍ਰਗਟਾਵਾ ਮਿਸ਼ਨ ਦੇ ਪਾਠਕਾਂ ਨਾਲ ਉਸ ਸਮੇਂ ਸਾਂਝਾ ਹੋਇਆ ਜਦੋਂ ਇਸ ਦੇ ਪੰਜ ਸੇਵਕਾਂ ਡਾਕਟਰ ਗੰਡਾ ਸਿੰਘ ਇਤਿਹਾਸਕਾਰ, ਪ੍ਰਧਾਨ ਮਿਸ਼ਨ, ਗਿਆਨੀ ਲਾਲ ਸਿੰਘ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਸ. ਰਾਜਦੇਵ ਸਿੰਘ ਐਡਵੋਕੇਟ, ਡਾਕਟਰ ਰਣਧੀਰ ਸਿੰਘ ਐਮ.ਡੀ. ਅਤੇ ਭਾਈ ਨਰੈਣ ਸਿੰਘ ਸਕੱਤਰ ਗੁਰੂ ਨਾਨਕ ਦੇਵ ਮਿਸ਼ਨ ਦੇ ਦਸਖਤ ਹੇਠ ਮਿਸ਼ਨ ਸੀਰੀਜ਼ 203 "ਸਿੱਖ ਪੰਥ ਪ੍ਰਤੀ ਭਾਰਤ ਸਰਕਾਰ ਦੀ ਨੀਤੀ ਦੇ ਨਾਮ' ਉਤੇ ਸਤੰਬਰ 1981 ਵਿਚ ਪ੍ਰਕਾਸ਼ਤ ਹੋਇਆ । ਇਸ ਪਿਛੋਂ ਹਾਲਾਤ ਅਨੁਸਾਰ ਸਮੇਂ ਸਮੇਂ ਇਸ ਵਿਸ਼ੇ ਤੇ ਹੋਰ ਲੇਖ ਵੀ ਪ੍ਰਕਾਸ਼ਤ ਹੁੰਦੇ ਰਹੇ ਪ੍ਰੰਤੂ 1984 ਵਿਚ ਕਾਂਗਰਸ ਸਰਕਾਰ ਵਲੋਂ ਦੋ ਬੇਮਿਸਾਲ ਘਲੂਘਾਰੇ—ਪਹਿਲਾ ਸ਼ੁਰੂ ਜੂਨ ਅਤੇ ਦੂਜਾ ਸ਼ੁਰੂ ਨਵੰਬਰ ਵਿਚ ਵਰਤਾਏ ਗਏ, ਜਿਨਾਂ ਅੰਦਰ ਕਈ ਹਜ਼ਾਰ ਸਿੱਖ ਨੌਜਵਾਨ ਕੁਹ ਕੁਹ ਮਾਰੇ ਗਏ, ਪੰਜ ਸੌ ਸਾਲ ਦਾ ਸਾਂਭਿਆ ਸਿੱਖ ਇਤਿਹਾਸ, ਯਾਦਗੀਰੀ ਸ਼ਸਤਰ ਅਤੇ ਕਈ ਹਜ਼ਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਅੱਗ ਭੇਟ ਕੀਤੇ ਗਏ, ਅਕਾਲ ਤਖ਼ਤ ਸਾਹਿਬ ਢਹਿ ਢੇਰੀ ਕੀਤਾ ਗਿਆ, ਅਰਬਾਂ ਦੀ ਮਾਲੀਅਤ ਦੀ ਸਿੱਖ ਸੰਪਤੀ ਲੁੱਟੀ ਤੇ ਤਬਾਹ ਕੀਤੀ ਗਈ—ਸਦੀਆਂ ਤੋਂ ਰਲ ਵਸਦੇ ਹਿੰਦੂ ਸਿੱਖਾਂ ਵਿਚ ਅਮਿੱਟ ਪਾੜ ਪਾਣ ਦਾ ਉਪਰਾਲਾ ਕੀਤਾ ਗਿਆ ਅਤੇ ਸਿੱਖ ਦੀ ਦੇਸ ਅਤੇ ਪਰਦੇਸਾਂ ਅੰਦਰ ਬਣੀ ਸਾਖ ਨੂੰ ਮਲੀਆ ਮੇਟ ਕੀਤਾ ਗਿਆ—ਜਿਨ੍ਹਾਂ ਦਰਦ ਭਰੀਆਂ ਘਟਨਾਵਾਂ ਨੇ ਸਿੱਖ ਹਿਰਦਾ ਵਲੂੰਧਰ ਕੇ ਰੱਖ ਦਿੱਤਾ । ਜਿਸ ਗੁਰੂ ਨਾਨਕ ਦਾ ਹਿਰਦਾ ਇਕ ਐਮਨਾਬਾਦ ਦੀ ਤਬਾਹੀ ਵੇਖ ਕੇ ਇਹ ਕਹਿਣ ਲਈ ਮਜਬੂਰ ਹੋਇਆ ਸੀ : 'ਸਚ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ' ਉਸ ਗੁਰੂ ਦੇ ਨਾਮ ਤੇ ਸਥਾਪਤ ਹੋਇਆ ਮਿਸ਼ਨ ਸੱਚ ਕਹਿਣ ਵਲੋਂ ਕਿਵੇਂ ਖਾਮੋਸ਼ ਰਹਿ ਸਕਦਾ ਸੀ ਖਾਸ ਕਰ ਜਦੋਂ ਦੇਸ ਦਾ ਸਿੱਖ ਵਸੋਂ ਵਾਲਾ ਹਰ ਸ਼ਹਿਰ ਅਤੇ ਹਰ ਸਿੱਖ ਅਦਾਰਾ ਤੇ ਘਰ ਮੰਦਰ ਐਮਨਾਬਾਦ ਬਣ ਚੁਕਾ ਸੀ । ਇਹ ਸੀ ਕਾਰਨ ਗੁਰੂ ਨਾਨਕ ਦੇਵ ਮਿਸ਼ਨ ਦੀਆਂ ਲਿਖਤਾਂ ਵਿਚ ਆਏ ਮੋੜ ਦਾ ਜਿਸ ਮੋੜ ਨੇ 'ਕਿਉਂ ਕੀਤੋ ਵੇਸਾਹੁ' ਜੇਹੀਆਂ ਲਿਖਤਾਂ ਦੇ ਪ੍ਰਕਾਸ਼ਤ ਕਰਨ ਦਾ ਰਾਹ ਖੋਲਿਆ ।

ਪੰਜਾਬ ਸੋਸਾਇਟੀਜ਼ ਰਜਿਸਟ੍ਰੇਸ਼ਨ ਐਕਟ ਅਧੀਨ ਜੂਨ 1978 ਵਿਚ ਗੁਰੂ ਨਾਨਕ ਦੇਵ ਮਿਸ਼ਨ ਨੰ: 143 ਸਾਲ 1978-79 ਤੇ ਰਜਿਸਟਰ ਕਰਵਾਇਆ ਗਿਆ ਸੀ । ਗੁਰੂ ਨਾਨਕ ਦੇਵ ਮਿਸ਼ਨ ਵਲੋਂ ਟ੍ਰੈਕਟ ਅਤੇ ਪੁਸਤਕ ਕੇਵਲ ਲਾਗਤ ਸਮਾਨ ਮੁੱਲੋਂ ਹੀ ਦਿੱਤੇ ਜਾਂਦੇ ਹਨ, ਇਹੋ ਕਾਰਨ ਹੈ ਕਿ ਹਰ ਟ੍ਰੈਕਟ ਦੀ ਭੇਟਾ ਨਾ ਮਾਤਰ ਹੀ ਹੁੰਦੀ ਹੈ—ਮਿਸ਼ਨ ਦੇ ਮੈਂਬਰਜ਼ ਨੂੰ ਇਹ ਬਿਨਾ ਮੋਖ ਭੇਜੇ ਜਾਂਦੇ ਹਨ । ਮੈਂਬਰ ਦਾ ਦੇਸ਼ ਵਿਚ ਜੀਵਨ ਮੈਂਬਰਸ਼ਿਪ ਦਾ ਚੰਦਾ ਜੋ ਅਰੰਭ ਵਿਚ ਕੇਵਲ ਪੰਜਾਹ ਰੁਪੈ ਸੀ, ਹੁਣ 1997 ਵਿਚ 250/- ਹੈ । ਜੀਵਨ ਪ੍ਰਯੰਤ ਚੰਦਾ ਪਰਦੇਸਾਂ ਵਿਚ ਹਵਾਈ ਡਾਕ ਦੁਆਰਾ ਟ੍ਰੈਕਟ ਭੇਜਣ ਲਈ 1000 ਰੁਪੈ ਹੈ । ਮਿਸ਼ਨ ਦੇ ਲਾਈਫ ਮੈਂਬਰਸ ਜਨਵਰੀ 1997 ਵਿਚ ਦੇਸ ਅੰਦਰ 390 ਅਤੇ ਪਰਦੇਸਾਂ (ਕੈਨੇਡਾ, ਯੂ.ਐਸ.ਏ., ਇੰਗਲੈਂਡ, ਸਿੰਗਾਪੁਰ, ਮਲੇਸ਼ੀਆ, ਜਾਪਾਨ ਤੇ

ਆਸਟ੍ਰੇਲੀਆ) ਵਿਚ 71 ਹਨ । ਮਿਸ਼ਨ ਦੇ ਕੰਮ ਨੂੰ ਨਿਰਾ ਚੰਦਿਆਂ ਉਤੇ ਨਿਰਭਰ ਕਰਨਾ ਸੰਭਵ ਨਾ ਹੁੰਦਾ ਅਗਰ ਕਈ ਵਿਅਕਤੀ ਅਤੇ ਧਾਰਮਿਕ ਸੰਸਥਾਵਾਂ ਇਹ ਟ੍ਰੈਕਟ ਮਿਸ਼ਨ ਪਾਸੋਂ ਖਰੀਦ ਕੇ ਸੰਗਤਾਂ ਵਿਚ ਵੰਡਣ ਦਾ ਉਦਮ ਨਾ ਕਰਦੀਆਂ । ਇਨ੍ਹਾਂ ਵਿਚ ਮਿਸ਼ਨ ਦੇ ਆਦਿ ਕਾਲ ਤੋਂ ਦਿਲਚਸਪੀ ਲੈ ਰਹੇ ਕਈ ਵਿਅਕਤੀ ਤੇ ਸੰਸਥਾਵਾਂ ਸਨ ਜੋ ਇਸ ਸਮੇਂ ਸੰਕੁਚਿਤ ਹੋ ਕੇ ਹੇਠ ਲਿਖੇ ਅਨੁਸਾਰ ਰਹਿ ਗਈਆਂ ਹਨ :

1. ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ ।
2. ਸ੍ਰੀ ਗੁਰੂ ਸਿੰਘ ਸਭਾ, ਮਾਲ ਰੋਡ, ਪਟਿਆਲਾ ।
3. ਸ. ਨਰਿੰਦਰਪਾਲ ਸਿੰਘ ਜੀ, ਨਿਰਮਲ ਵਿਹਾਰ, ਨਵੀਂ ਦਿੱਲੀ ।
4. ਸ. ਜੁਗਿੰਦਰ ਸਿੰਘ ਜੀ, ਬੂਟਾ ਸਿੰਘ ਵਾਲਾ (ਪਟਿਆਲਾ) ।
5. ਸ. ਗੁਰਚਰਨ ਸਿੰਘ ਜੌਲੀ, ਮਹਿਮ, ਮੁੰਬਈ ।

ਇਸ ਤੋਂ ਇਲਾਵਾ ਕਈ ਐਸੇ ਸੱਜਣ ਵੀ ਹਨ ਜੋ ਬਿਨਾਂ ਕਿਸੇ ਤਰ੍ਹਾਂ ਦੀ ਅਪੀਲ ਦੇ ਮਿਸ਼ਨ ਨੂੰ ਸਮੇਂ ਸਮੇਂ ਮਾਇਕ ਸਹਾਇਤਾ ਭੇਜਦੇ ਰਹਿੰਦੇ ਹਨ ਤੇ ਹੁਣ ਵੀ ਭੇਜ ਰਹੇ ਹਨ ।

ਮਿਸ਼ਨ ਵਲੋਂ 34 ਸਾਲ ਦੇ ਸਮੇਂ ਵਿਚ 470 ਦੇ ਕਰੀਬ ਟ੍ਰੈਕਟ ਪ੍ਰਕਾਸ਼ਤ ਕਰਨਾ ਕਿਸੇ ਇਕੋ ਲੇਖਕ ਦੇ ਨਾਮ ਨਾਲ ਜੋੜਨਾ ਠੀਕ ਨਹੀਂ ਹੋਵੇਗਾ, ਭਾਵੇਂ ਇਨ੍ਹਾਂ ਵਿਚੋਂ ਬਹੁਤੇ ਮਿਸ਼ਨ ਦੇ ਸੇਵਕਾਂ ਵਲੋਂ ਲਿਖੇ ਗਏ ਹਨ ਪਰ ਜਿਨ੍ਹਾਂ ਵਿਦਵਾਨ ਗੁਰਸਿੱਖਾਂ ਇਸ ਵਿਚ ਮਿਸ਼ਨ ਦਾ ਹੱਥ ਵਟਾਇਆ, ਉਨ੍ਹਾਂ ਵਲੋਂ ਖਾਮੋਸ਼ ਰਹਿਣਾ ਅਯੋਗ ਹੋਵੇਗਾ । ਉਨ੍ਹਾਂ ਵਿਚ ਸਭ ਤੋਂ ਪਹਿਲਾ ਨਾਮ ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ ਦਾ ਆਉਂਦਾ ਹੈ । ਲੋਕਲ ਸੱਜਣਾਂ ਵਿਚੋਂ ਡਾਕਟਰ ਗੰਡਾ ਸਿੰਘ, ਗਿਆਨੀ ਲਾਲ ਸਿੰਘ, ਡਾਕਟਰ ਮਹਿੰਦਰ ਸਿੰਘ ਦੇ ਨਾਮ ਵਰਨਣਯੋਗ ਹਨ । ਬਾਹਰ ਤੋਂ ਆਏ ਲੇਖਾਂ ਵਿਚ ਵਿਸ਼ੇਸ਼ ਨਾਮ ਸ. ਹਰਚੰਦ ਸਿੰਘ ਜੀ ਮੋਗਾ (ਕੈਨੇਡਾ) ਦਾ ਆਉਂਦਾ ਹੈ । ਉਨ੍ਹਾਂ ਤੋਂ ਇਲਾਵਾ ਲੈ. ਕਰਨਲ ਗੁਲਚਰਨ ਸਿੰਘ ਜਾਲੰਧਰ, ਸ. ਅਜਮੇਰ ਸਿੰਘ ਲੋਹਗੜ, ਡਾ. ਗੁਰਬਖਸ਼ ਸਿੰਘ ਅਤੇ ਡਾ. ਕੁੰਦਨ ਸਿੰਘ (ਪਿਛੇ ਜਿਹੇ) ਖੇਤੀ ਯੂਨੀਵਰਸਿਟੀ ਲੁਧਿਆਣਾ, ਸ. ਬਖਸ਼ੀਸ ਸਿੰਘ ਰਾਮਪੁਰਾ, ਮੇਜਰ ਜਗਤ ਸਿੰਘ ਗੁੜਗਾਵਾਂ (ਹੁਣ ਦਿਲੀ), ਸ. ਦੀਦਾਰ ਸਿੰਘ ਰੋਪੜ (ਹੁਣ ਪਟਿਆਲਾ), ਸ. ਗੋਪਾਲ ਸਿੰਘ ਮਿੱਤਰ ਮਲਬ (ਗੁੜਗਾਵਾਂ) ਪ੍ਰੋ. ਨਰੈਣ ਸਿੰਘ ਅੰਮ੍ਰਿਤਸਰ, ਡਾਕਟਰ ਬੀ.ਕੇ. ਸੋਹੀ, ਪ੍ਰੋ. ਗੁਰਬਚਨ ਸਿੰਘ ਤਾਲਬ, ਪ੍ਰੋ. ਸੁਖਦਿਆਲ ਸਿੰਘ, ਪ੍ਰੋ. ਲਾਭ ਸਿੰਘ ਅੰਮ੍ਰਿਤਸਰ, ਪ੍ਰੋ. ਗੁਰਮੁਖ ਸਿੰਘ, ਸ. ਹਰੀ ਸਿੰਘ ਬੰਬਈ, ਸ੍ਰੀਮਤੀ ਮਧੂ ਕਿਸ਼ਵਰ, ਸ. ਖੁਸ਼ਵੰਤ ਸਿੰਘ, ਗਿ. ਅਵਤਾਰ ਸਿੰਘ, ਸ. ਕਰਤਾਰ ਸਿੰਘ ਚੰਡੀਗੜ, ਸ. ਪ੍ਰਕਾਸ਼ ਸਿੰਘ ਜਨਕਪੁਰੀ ਤੇ ਕਰਨਲ ਕ੍ਰਿਪਾਲ ਸਿੰਘ ਨਵੀਂ ਦਿਲੀ, ਸ. ਜੇ.ਪੀ. ਸੰਗਤ ਸਿੰਘ ਬੰਬਈ, ਬੀਬੀ ਵਰਿੰਦਰ ਕੌਰ, ਡਾ. ਬਲਕਾਰ ਸਿੰਘ, ਪ੍ਰਿੰ. ਸੁਰਜੀਤ ਸਿੰਘ ਭਾਟੀਆ, ਸ. ਦਿਲਜੀਤ

ਸਿੰਘ, ਪ੍ਰਿੰ. ਗੁਰਮੁਖ ਸਿੰਘ, ਡਾ. ਬ੍ਰਿਜਪਾਲ ਸਿੰਘ, ਡਾ. ਜੋਧ ਸਿੰਘ ਦੇ ਨਾਮ ਵਰਣਨਯੋਗ ਹਨ।

ਇਸ ਚੌਂਤੀ ਸਾਲ ਦੇ ਸਮੇਂ ਅੰਦਰ ਮਾਹਵਾਰੀ ਟ੍ਰੈਕਟ ਤੋਂ ਇਲਾਵਾ ਜੋ ਪੁਸਤਕਾਂ ਮਿਸ਼ਨ ਨੇ ਪ੍ਰਕਾਸ਼ਤ ਕੀਤੀਆਂ ਹਨ ਉਨ੍ਹਾਂ ਵਿਚੋਂ ਕੁਝ ਦਾ ਵੇਰਵਾ ਇਸ ਪ੍ਰਕਾਰ ਹੈ:

1. ਨਾਨਕ ਨਿਰਮਲ ਪੰਥ ਚਲਾਇਆ (ਗੁਰਮਤਿ ਨਿਰਣੈ) ਇਹ ਪੁਸਤਕ ਦੋ ਵਾਰ ਮਿਸ਼ਨ ਨੇ ਅਤੇ ਤੀਜੀ ਐਡੀਸ਼ਨ ਲਾਹੌਰ ਬੁੱਕ ਸ਼ਾਪ ਲਾਜਪਤ ਰਾਏ ਮਾਰਕੀਟ ਲੁਧਿਆਣਾ ਨੇ ਛਾਪੀ ਹੈ।

2. ਵਰਿਆਮ ਇਕੇਲਾ—ਇਸ ਦੀ ਦੂਜੀ ਰੀਵਾਈਜ਼ਡ ਐਡੀਸ਼ਨ ਮਿਸ਼ਨ ਨੇ 1986 ਵਿਚ ਪ੍ਰਕਾਸ਼ਿਤ ਕੀਤੀ ਸੀ।

3. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920 ਤੋਂ 1925—ਇਸਦੀ ਦੂਜੀ ਐਡੀਸ਼ਨ ਅਕੈਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ ਪਟਿਆਲਾ ਦੇ ਸਹਿਯੋਗ ਨਾਲ 1984 ਵਿਚ ਛਾਪੀ ਗਈ ਸੀ।

4. 'ਕਿਉਂ ਕੀਤੇ ਵੇਸਾਹ' ਫਰਵਰੀ ਅਤੇ ਦੂਜੀ ਵਾਰ ਮਈ 1986 ਵਿਚ ਸਿੰਘ ਬ੍ਰਦਰਸ ਅੰਮ੍ਰਿਤਸਰ ਨੇ ਛਾਪੀ ਹੈ। ਉਕਤ ਚਾਰੇ ਪੁਸਤਕਾਂ ਭਾਈ ਨਰੈਣ ਸਿੰਘ ਐਮ.ਏ. ਸਕੱਤਰ ਮਿਸ਼ਨ ਦੀ ਕਲਮੀਂ ਹਨ।

5. ਸਿਧ ਗੋਸ਼ਟ (ਇਸ ਦਾ ਪਿਛੋਕੜ ਸਾਰ ਤੇ ਟੀਕਾ) ਕ੍ਰਿਤ ਪ੍ਰੋ. ਨਰੈਣ ਸਿੰਘ ਜੀ ਅੰਮ੍ਰਿਤਸਰ।

6. **A Peep into Sikhism (four articles) by** ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ।

7. **One Guru One Movement (including article** ਗੁਰ ਆਸਾ) ਭਾਈ ਸਾਹਿਬ ਅਰਦਮਨ ਸਿੰਘ ਜੀ।

ਆਦਿ ਆਦਿ।

ਇਹ ਪੁਸਤਕਾਂ ਅਤੇ ਕਈ ਹੋਰ ਟ੍ਰੈਕਟ ਮਿਸ਼ਨ ਦੇ ਦਫਤਰ ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, 1 ਢਿਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ਤੋਂ ਮਿਲ ਸਕਦੇ ਹਨ। ਵਧੇਰੀ ਗਿਣਤੀ ਵਿਚ ਖਰੀਦਣ ਵਾਲੇ ਸੱਜਣਾਂ ਨੂੰ 25 ਪ੍ਰਤੀਸ਼ਤ ਕਮਿਸ਼ਨ ਦਿੱਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਮਿਸ਼ਨ ਸੰਬੰਧੀ ਉਕਤ ਜਾਣਕਾਰੀ ਦਿੰਦੇ ਹੋਏ ਇਹ ਕਹਿਣ ਵਿਚ ਸਾਨੂੰ ਕੋਈ ਸੰਸਾ ਨਹੀਂ ਕਿ ਭਾਈ ਸਾਹਿਬ ਡਾਕਟਰ ਭਾਈ ਵੀਰ ਸਿੰਘ ਜੀ ਦੀ 'ਨਿਰਗੁਣਯਾਰਾ' ਨਾਮ ਦੀ ਟ੍ਰੈਕਟ ਲੜੀ ਤੋਂ ਪਿਛੋਂ ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ ਨੂੰ ਹੀ ਗੁਰਮਤਿ ਸਾਹਿਤ ਪ੍ਰਸਾਰਨ ਦੀ ਨਿਰੰਤਰ ਚਲ ਰਹੀ ਉਸੇ ਕਿਸਮ ਦੀ ਇਕ ਸੰਸਥਾ ਕਿਹਾ ਜਾ ਸਕਦਾ ਹੈ।

ਪ੍ਰੰਤੂ ਜਿਥੇ ਸਾਨੂੰ ਮਿਸ਼ਨ ਦੀ ਇਸ ਕਾਰ ਕਰਦਗੀ ਦੀ ਖੁਸ਼ੀ ਹੈ ਅਤੇ ਅਸੀਂ ਆਸਵੰਦ ਹਾਂ ਕਿ ਸਤਿਗੁਰੂ ਆਪਣੀ ਮਿਹਰ ਦ੍ਰਿਸ਼ਟੀ ਦੁਆਰਾ ਸੇਵਕਾਂ ਪਾਸੋਂ ਇਹ ਸੇਵਾ ਲੈਂਦੇ ਰਹਿਣਗੇ, ਸਾਨੂੰ ਮਿਸ਼ਨ ਦੇ ਮੈਂਬਰਾਂ ਉਤੇ ਸਮੁੱਚੇ ਤੌਰ ਇਹ ਹਿਰਖ ਭੀ ਹੈ ਕਿ ਉਨ੍ਹਾਂ ਵਲੋਂ ਇਸ ਗੁਰਮਤਿ ਸਾਹਿਤ ਨੂੰ ਪ੍ਰਸਾਰਨ ਅਤੇ ਮਿਸ਼ਨ ਦੇ ਮੈਂਬਰਾਂ ਦੀ ਗਿਣਤੀ ਵਧਾਉਣ ਵੱਲ ਸੰਤੋਸ਼ਜਨਕ ਕਦਮ ਨਹੀਂ ਉਠਾਇਆ ਗਿਆ। ਮਿਸ਼ਨ ਦੇ ਆਦਿ ਕਾਲ ਤੋਂ ਇਸ ਨਾਲ ਜੁੜੇ ਮੈਂਬਰਾਂ ਨੇ ਕਦੀ ਨਹੀਂ ਸੋਚਿਆ ਕਿ ਇਸ ਪਰਥਾਏ ਉਨ੍ਹਾਂ ਦੀ ਭੀ ਕੋਈ ਜਿੰਮੇਵਾਰੀ ਹੈ। ਅਗਰ ਉਹ ਆਪਣੀ ਥਾਂ ਆਪਣੇ-ਆਪਣੇ ਸਰਕਲ ਵਿਚ ਮਿਸ਼ਨ ਦੇ ਮੈਂਬਰ ਵਧਾਉਣ ਦਾ ਯਤਨ ਕਰਦੇ ਤਾਂ ਕੋਈ ਵਜਹ ਨਹੀਂ ਸੀ ਕਿ ਇਹ ਗਿਣਤੀ ਹਜ਼ਾਰਾਂ ਤੱਕ ਨਾ ਚਲੀ ਜਾਂਦੀ। ਇਸ ਪਖੋਂ ਪੰਜਾਬ ਤੋਂ ਬਾਹਰ ਵਸਦੇ ਕੁਝ ਸੱਜਣਾਂ ਨੇ ਇਧਰ ਧਿਆਨ ਦੇਣ ਦਾ ਜ਼ਰੂਰ ਯਤਨ ਕੀਤਾ ਹੈ ਜਿਨ੍ਹਾਂ ਦਾ ਮਿਸ਼ਨ ਧੰਨਵਾਦੀ ਹੈ ਉਹ ਹਨ : ਸ. ਸੁਰਿੰਦਰ ਸਿੰਘ ਖਾਲਸਾ ਨਾਸਕ, ਸ. ਸਵਿੰਦਰ ਸਿੰਘ ਬੰਬਈ, ਸ. ਚੰਚਲ ਸਿੰਘ ਨਾਗਪੁਰ, ਸ. ਮਹਿਤਾਬ ਸਿੰਘ ਨਵੀਂ ਦਿਲੀ, ਸ. ਸਰਦੂਲ ਸਿੰਘ ਸਹਾਰਨਪੁਰ, ਮਿਸਜ਼ ਡਾਕਟਰ ਬੀ. ਕੇ. ਸੋਹੀ, ਸ. ਆਤਮਾ ਸਿੰਘ ਜਗਰਾਉਂ ਨੇ ਆਪਣੀ ਇਕ ਪਰਦੇਸ ਫੇਰੀ ਵਿਚ 25 ਦੇ ਕਰੀਬ ਮੈਂਬਰ ਇਕ ਮੁਲਕ ਕੈਨੇਡਾ ਵਿਚ ਬਣਾਏ ਸਨ। ਪਰਦੇਸੀ ਵਸਦੇ ਸੱਜਣ ਭੀ ਅਗਰ ਇਧਰ ਧਿਆਨ ਦੇਣ ਤਾਂ ਉਹ ਪਰਦੇਸਾਂ ਵਿਚ ਮਿਸ਼ਨ ਲੜੀ ਦੁਆਰਾ ਗੁਰਸਿੱਖੀ ਦੇ ਪ੍ਰਚਾਰ ਦਾ ਸੋਹਣਾ ਸਾਧਨ ਬਣ ਸਕਦੇ ਹਨ।

ਮਿਸ਼ਨ ਆਪਣੇ ਕਾਰਜ ਵਿਚ ਵਿਸਤਾਰ ਕਰਦਾ ਗਿਆ ਅਤੇ ਅੱਜ ਵੱਖ ਵੱਖ ਟਰੱਸਟਾਂ ਦੁਆਰਾ ਇਹ ਕਈ ਖੇਤਰਾਂ ਵਿਚ ਕਾਰਜਸ਼ੀਲ ਹੈ। ਮੁੱਖ ਟਰੱਸਟ ਹੇਠ ਲਿਖੇ ਹਨ :

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਅਧੀਨ ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਤਿੰਨ ਸਾਲਾਂ ਵਿਚ ਛਪੀ ਸਭ ਤੋਂ ਵਧੀਆ ਪੁਸਤਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਵਲੋਂ ਵਾਰਸ਼ਿਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 3100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਇਹ ਟਰੱਸਟ ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ

ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੰਦਾ ਹੈ । ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ।

## 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਇਨ੍ਹਾਂ ਟਰੱਸਟਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜ-ਸ਼ਾਲਾਵਾਂ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ । ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ।

## 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ ।

## 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦਿੱਤੇ ਜਾਂਦੇ ਹਨ ।

ਇਸ ਸਮੇਂ ਸਿਵਾਏ ਗੁਰੂ ਨਾਨਕ ਦੇਵ ਮਿਸ਼ਨ ਦੇ ਬਾਕੀ ਸਾਰੇ ਟਰੱਸਟ ਆਰਥਿਕ ਤੌਰ ਤੇ ਸਵੈ-ਨਿਰਭਰ ਹਨ ਅਤੇ ਇਹਨਾਂ ਕੋਲ ਇੰਨੀ ਕੁ ਰਾਸ਼ੀ ਹੈ ਕਿ ਉਹ ਉਸ ਦੇ ਮਿਲਦੇ ਸੂਦ ਰਾਹੀਂ ਆਪਣੇ ਕਾਰਜ ਨੂੰ ਨਿਰੰਤਰ ਰੂਪ ਵਿਚ ਚਲਾ ਸਕਣ ਪਰ ਪਤਾ ਨਹੀਂ ਕਿਵੇਂ ਗੁਰੂ ਨਾਨਕ ਦੇਵ ਮਿਸ਼ਨ ਅਜੇ ਤੱਕ ਵੀ ਆਰਥਿਕ ਤੌਰ ਤੇ ਆਪਣੇ ਪੈਰਾਂ ਤੇ ਨਹੀਂ ਖੜ੍ਹੇ ਸਕਿਆ । ਟ੍ਰੈਕਟਾਂ ਦੀ ਛਪਾਈ ਲਈ ਇਸ ਨੂੰ ਹਮੇਸ਼ਾ ਹੀ ਸਮੇਂ-ਸਮੇਂ ਸਿਰ ਮਿਲਦੀ ਸਹਾਇਤਾ, ਮਿਲਵਰਤਨ ਅਤੇ ਚੰਦਿਆਂ ਉਤੇ ਨਿਰਭਰ ਹੋਣਾ ਪੈਂਦਾ ਹੈ । ਪਿਛਲੇ 6 ਕੁ ਮਹੀਨਿਆਂ ਤੋਂ ਇਸ ਖੇਤਰ ਵਿਚ ਵੀ ਕਾਰਜਸ਼ੀਲ ਹੋ ਕੇ ਯਤਨ ਕੀਤਾ ਜਾ ਰਿਹਾ ਹੈ ਕਿ ਮਿਸ਼ਨ ਦੇ ਲਾਈਫ ਮੈਂਬਰਾਂ ਦੀ ਗਿਣਤੀ ਵਧਾ ਕੇ ਉਹਨਾਂ ਤੋਂ ਪ੍ਰਾਪਤ ਚੰਦੇ ਨੂੰ ਮਿਸ਼ਨ ਦੀ ਮੂਲ ਰਾਸ਼ੀ ਬਣਾਇਆ ਜਾਵੇ । ਸਤਿਗੁਰੂ ਦੀ ਬਖਸ਼ਿਸ਼ ਹੈ ਕਿ ਮਿਸ਼ਨ ਦੇ 6 ਕੁ ਮਹੀਨਿਆਂ ਦੇ ਯਤਨ ਨਾਲ ਇਹ ਰਾਸ਼ੀ 70,000/- ਰੁਪਏ ਵੱਧ ਕੇ ਇੱਕ ਲੱਖ ਰੁਪਏ ਤੱਕ ਪਹੁੰਚ ਗਈ ਹੈ । ਇਸ ਖੇਤਰ ਵਿਚ ਅਸੀਂ ਟਰੱਸਟ ਦੇ ਮੈਂਬਰਾਂ ਤੋਂ ਪੂਰਨ ਮਿਲਵਰਤਨ ਦੀ ਜਾਚਨਾ ਕਰਦੇ ਹਾਂ ਅਤੇ ਅਪੀਲ ਕਰਦੇ ਹਾਂ ਕਿ **ਹਰ ਮੈਂਬਰ ਘੱਟੋ-ਘਟ 2 ਜੀਵਨ ਪ੍ਰਯੰਤ ਮੈਂਬਰ ਬਣਾਏ ।** ਜਿਵੇਂ ਕਿ ਟਰੱਸਟਾਂ ਦੇ ਬਾਈ-ਲਾਅਜ਼ ਵਿਚ ਇਹ ਨਿਸ਼ਚਿਤ ਹੈ ਕਿ ਅਸੀਂ ਮੂਲ ਰਾਸ਼ੀ ਤੋਂ ਹੋਣ ਵਾਲੀ ਆਮਦਨ ਦਾ 33% ਵਾਪਸ ਮੂਲ ਰਾਸ਼ੀ ਵਿਚ ਜਮ੍ਹਾਂ ਕਰਦੇ ਹਾਂ ਤਾਂ ਜੋ ਭਵਿੱਖ ਦੀਆਂ ਵੱਧਦੀਆਂ ਕੀਮਤਾਂ ਦੇ ਖਰਚਿਆਂ ਨੂੰ ਪੂਰਾ ਕੀਤਾ ਜਾ ਸਕੇ । ਅਸੀਂ ਚਾਹੁੰਦੇ ਹਾਂ ਕਿ ਇਕ ਵਾਰੀ ਮਿਸ਼ਨ ਦੀ ਮੂਲ ਰਾਸ਼ੀ ਚਲੰਤ ਖਰਚਿਆਂ ਨੂੰ

ਪੂਰਿਆਂ ਕਰਨ ਲਈ ਇਕੱਠੀ ਹੋ ਜਾਏ ਫਿਰ ਇਹ ਸਹਿਜ ਰੂਪ ਵਿਚ ਹੀ ਆਪਣੇ ਵੱਧਦੇ ਭਵਿੱਖਤੀ ਖਰਚਿਆਂ ਨੂੰ ਪੂਰਿਆਂ ਕਰ ਲਵੇਗਾ। ਇਸ ਸਮੇਂ ਗੁਰੂ ਨਾਨਕ ਦੇਵ ਮਿਸ਼ਨ ਦੇ ਵਿਦੇਸ਼ਾਂ ਵਿਚ 71 ਤੇ ਭਾਰਤ ਵਿਚ 391 ਜੀਵਨ ਪ੍ਰਯੰਤ ਮੈਂਬਰ ਹਨ।

ਇਸ ਸਮੇਂ ਗੁਰੂਨਾਨਕ ਦੇਵ ਮਿਸ਼ਨ ਦੇ ਕਾਰਜਕਾਰਨੀ ਕਮੇਟੀ ਦੇ ਮੈਂਬਰ ਹੇਠ ਲਿਖੇ ਹਨ :

1. ਡਾ. ਭਗਤ ਸਿੰਘ,
ਵਾਈਸ ਚਾਂਸਲਰ (ਰਿਟਾ.)
ਪੰਜਾਬੀ ਯੂਨੀਵਰਸਿਟੀ
134-ਏ, ਪੰਜਾਬੀ ਬਾਗ, ਪਟਿਆਲਾ।
2. ਜਥੇਦਾਰ ਹਰਬੰਸ ਸਿੰਘ ਜੌੜੇਮਾਜਰਾ,
6-ਏ, ਮਾਡਲ ਟਾਊਨ, ਪਟਿਆਲਾ।
3. ਸਰਦਾਰ ਦਰਸ਼ਨ ਸਿੰਘ,
7-ਏ/1, ਰਣਬੀਰ ਮਾਰਗ, ਪਟਿਆਲਾ।
4. ਪ੍ਰਿੰਸੀਪਲ ਗੁਰਸੇਵਕ ਸਿੰਘ
ਡੀ.ਪੀ.ਆਈ. (ਪੰਜਾਬ) (ਰਿਟਾ.)
50-ਯਾਦਵਿੰਦਰਾ ਕਲੋਨੀ, ਪਟਿਆਲਾ।
5. ਪ੍ਰੋਫੈਸਰ ਗੁਰਦੇਵ ਸਿੰਘ ਬਰਾੜ (ਰਿਟਾ.),
ਖਾਲਸਾ ਕਾਲਜ ਕਲੋਨੀ, ਪਟਿਆਲਾ।
6. ਕਰਨਲ ਜਗਦੀਪ ਸਿੰਘ ਸਿੱਧੂ (ਰਿਟਾ.),
ਉਪਦੇਸ਼ਕ ਨਿਵਾਸ, ਫੈਕਟਰੀ ਏਰੀਆ, ਪਟਿਆਲਾ।
7. ਸਰਦਾਰ ਜੋਗਿੰਦਰ ਸਿੰਘ
ਬੂਟਾ ਸਿੰਘ ਵਾਲਾ, ਸਨੌਰ,
ਪਟਿਆਲਾ।
8. ਡਾ. ਗੁਰਚਰਨ ਸਿੰਘ,
ਪ੍ਰੋਫੈਸਰ (ਰਿਟਾ.)
ਪੰਜਾਬੀ ਯੂਨੀਵਰਸਿਟੀ,
1-ਢਿਲੋਂ ਮਾਰਗ, ਭੁਪਿੰਦਰ ਨਗਰ,
ਪਟਿਆਲਾ।
9. ਕਰਨਲ ਅਜਮੇਰ ਸਿੰਘ (ਰਿਟਾ.),
470-ਏ, ਹੀਰਾ ਨਗਰ, ਪਟਿਆਲਾ।
10. ਸਰਦਾਰ ਅਮਰ ਸਿੰਘ ਕੰਬੋਜ,
ਕਿਸ਼ਨ ਭਵਨ, ਕਿਸ਼ਨ ਨਗਰ,
ਲੋਅਰ ਮਾਲ, ਪਟਿਆਲਾ।

11. ਸਰਦਾਰ ਏ.ਐਸ. ਸੇਖੋਂ,
53, ਖਾਲਸਾ ਕਾਲਜ ਕਲੋਨੀ,
ਪਟਿਆਲਾ ।

12. ਸਰਦਾਰ ਮੇਹਰ ਸਿੰਘ ਸਹੋਤਾ,
ਅਜੀਤ ਨਗਰ, ਨੇੜੇ ਚਰਚ, ਪਟਿਆਲਾ ।

13. ਸਰਦਾਰ ਜਸਦੇਵ ਸਿੰਘ ਸੰਧੂ,
ਸਾਬਕਾ ਐਮ.ਐਲ.ਏ.,
ਅਦਾਲਤ ਬਜਾਰ, ਸਾਹਮਣੇ ਨਵਯੁੱਗ ਬਸਤਰਾਲਿਆ,
ਪਟਿਆਲਾ ।

14. ਸਰਦਾਰ ਅਮਰਜੀਤ ਸਿੰਘ ਗੁਜਰਾਲ,
60–ਗ੍ਰੀਨ ਲਹਿਲ, ਪਟਿਆਲਾ ।

15. ਸਰਦਾਰ ਐਸ.ਐਸ. ਦੀਵਾਨ,
ਕੱਟੜਾ ਸਾਹਿਬ ਸਿੰਘ ਸਟ੍ਰੀਟ, ਪਟਿਆਲਾ ।

16. ਸਰਦਾਰ ਮਹਿੰਦਰ ਸਿੰਘ ਚੀਮਾ,
ਗ੍ਰੀਨ ਵੁੱਡ ਕਾਟੇਜ,
ਚੀਮਾ ਸਕੂਲ, ਮੇਹਰ ਸਿੰਘ ਕਲੋਨੀ, ਤ੍ਰਿਪੜੀ, ਪਟਿਆਲਾ ।

ਟਰੱਸਟਾਂ ਨੂੰ ਚਲਾਉਣ ਲਈ 5 ਸਾਲਾਂ ਲਈ ਚੁਣਿਆ ਗਿਆ ਬੋਰਡ ਹੇਠ ਲਿਖੇ ਅਨੁਸਾਰ ਹੈ :

1. ਡਾ. ਭਗਤ ਸਿੰਘ (ਰਿਟਾ.) –ਪ੍ਰਧਾਨ
2. ਪ੍ਰਿੰਸੀਪਲ ਗੁਰਸੇਵਕ ਸਿੰਘ (ਰਿਟਾ.) –ਮੀਤ ਪ੍ਰਧਾਨ
3. ਜਥੇਦਾਰ ਹਰਬੰਸ ਸਿੰਘ, ਜੌੜੇਮਾਜਰਾ
4. ਸਰਦਾਰ ਦਰਸ਼ਨ ਸਿੰਘ
5. ਪ੍ਰੋਫੈਸਰ ਗੁਰਦੇਵ ਸਿੰਘ ਬਰਾੜ, (ਰਿਟਾ.)
6. ਕਰਨਲ ਜਗਦੀਪ ਸਿੰਘ ਸਿੱਧੂ (ਰਿਟਾ.)
7. ਸਰਦਾਰ ਜੋਗਿੰਦਰ ਸਿੰਘ
8. ਡਾ. ਗੁਰਚਰਨ ਸਿੰਘ -ਸਕੱਤਰ

ਟ੍ਰੈਕਟ ਨੰ: **464** ਹੇਠ ਲਿਖਿਆਂ ਦੀ ਸਹਾਇਤਾ ਤੇ ਮਿਲਵਰਤਨ ਨਾਲ ਛਾਪਿਆ ਗਿਆ :

1, ਸ੍ਰੀ ਗੁਰੂ ਸਿੰਘ ਸਭਾ, ਮਾਲ ਰੋਡ ਪਟਿਆਲਾ ।
2. ਸ. ਨਰਿੰਦਰਪਾਲ ਸਿੰਘ, ਨਿਰਮਲ ਵਿਹਾਰ, ਨਵੀਂ ਦਿੱਲੀ ।
3. ਸ. ਜੋਗਿੰਦਰ ਸਿੰਘ, ਬੂਟਾ ਸਿੰਘ ਵਾਲਾ, ਪਟਿਆਲਾ ।
4. ਸ. ਗੁਰਚਰਨ ਸਿੰਘ ਜੌਲੀ, ਮੁਹੀਮ, ਮੁੰਬਈ ।
5. ਸ. ਸੁਰਿੰਦਰਪਾਲ ਸਿੰਘ ਸੋਨੀ, ਰੋਹਨੀ, ਦਿੱਲੀ ।

ਮਿਸ਼ਨ ਦੇ ਟਰੈਕਟ ਪਰਚਾਰ ਹਿੱਤ ਵੰਡਣ ਲਈ
ਲਾਗਤ ਮੁੱਲ ਉਤੇ ਪ੍ਰਾਪਤ ਕਰ

**ਚੰਦਿਆਂ ਦੀ ਦਰ**

**ਭਾਰਤ**

| | |
|---|---|
| ਵਾਰਸ਼ਕ | 35/- |
| ਜੀਵਨ-ਪ੍ਰਯੰਤ | 250/- |

**ਵਿਦੇਸ਼**

| | |
|---|---|
| ਵਾਰਸ਼ਕ | 100/- |
| ਜੀਵਨ-ਪ੍ਰਯੰਤ | 1000/- |